ਹਨ। ਕੁਆਰੇ ਭਾਵੇਂ ਜਿੰਨਾ ਮਰਜ਼ੀ ਦਾਨੀ ਹੋਣ ਪਰੰਤੂ ਇਕ ਸਮੇਂ ਉਹ ਸ਼ਾਦੀਸ਼ੁਦਾ ਤੋਂ ਬਹੁਤ ਸਖ਼ਤ ਅਤੇ ਅਤਿਆਚਾਰੀ ਵੀ ਹੋ ਸਕਦੇ ਹਨ ਕਿਉਂਕਿ ਕੁਆਰੇ ਨੂੰ ਆਪਣੀਆਂ ਕੋਮਲ ਭਾਵਨਾਵਾਂ ਉਜਾਗਰ ਕਰਨ ਦਾ ਮੌਕਾ ਨਹੀਂ ਮਿਲਦਾ। ਰੀਤ ਦੇ ਅਨੁਸਾਰ ਗੰਭੀਰ ਵਿਅਕਤੀ ਯੂਲਿਸਿਸ ਵਰਗਾ ਚੰਗਾ ਪਤੀ ਹੁੰਦਾ ਹੈ।

ਵਫਾਦਾਰ ਔਰਤਾਂ ਨੂੰ ਆਪਣੇ ਪਤੀਆਂ ਦੀ ਸਿਆਣਪ ਤੇ ਮਰਦਾਨਗੀ ਤੇ ਮਾਨ ਹੁੰਦਾ ਹੈ, ਪਰ ਚਿੜਚਿੜੇ ਪਤੀ ਨੂੰ ਨਫ਼ਰਤ ਕਰਦੀਆਂ ਹਨ। ਪਤੀ ਉਸ ਦੀ ਵਫਾਦਾਰੀ ਅਤੇ ਆਗਿਆਕਾਰੀ ਹੋਣ ਦੀ ਕਦਰ ਕਰਦਾ ਹੈ।

ਪਤਨੀ ਜਵਾਨੀ ਵਿੱਚ ਘਰਵਾਲੀਆਂ, ਅਧੇੜ ਉਮਰ ਲਈ ਸਾਥਣਾਂ ਅਤੇ ਬੁਢਾਪੇ ਵਿੱਚ ਨਰਸਾਂ ਦੀ ਤਰ੍ਹਾਂ ਹਨ। ਜਦੋਂ ਜੀਅ ਚਾਹੇ ਆਦਮੀ ਵਿਆਹ ਕਰਵਾ ਸਕਦਾ ਹੈ, ਪਰੰਤੂ ਪੁਰਾਤਨ ਯੂਨਾਨੀ ਦਾਰਸ਼ਨਿਕ ਥੇਮਜ਼ ਕਹਿੰਦਾ ਹੈ ਕਿ ਵਿਆਹ ਤਾਂ ਕਰਵਾਉਣਾ ਹੀ ਨਹੀ ਚਾਹੀਦਾ ਨਾ ਜਵਾਨੀ ਵਿੱਚ ਨਾ ਹੀ ਬੁਢਾਪੇ ਵਿੱਚ। ਇਹ ਅਕਸਰ ਹੀ ਦੇਖਿਆ ਗਿਆ ਹੈ ਕਿ ਭੈੜੇ ਪਤੀਆਂ ਦੀਆਂ ਚੰਗੀਆਂ ਪਤਨੀਆਂ ਹੁੰਦੀਆਂ ਹਨ, ਇਹ ਸ਼ਾਇਦ ਇਸ ਕਰਕੇ ਕਿ ਉਸ ਦੀ ਕਦੇ ਆਈ ਉਦਾਰਤਾ ਪਤਨੀ ਵੱਲੋਂ ਸਰਾਹੀ ਜਾਂਦੀ ਹੈ ਜਾਂ ਸ਼ਾਇਦ ਇਸ ਕਰਕੇ ਆਪਣੇ ਪਤੀ ਦੁਆਰਾ ਕੀਤਾ ਦੁਰ-ਵਿਹਾਰ ਉਹ ਸਬਰ ਅਤੇ ਸੰਤੋਖ ਨਾਲ ਸਹਿਣ ਕਰਦੀ ਹੈ। ਇਕ ਔਰਤ ਨੇ ਆਪਣੇ ਸ਼ੁਭਚਿੰਤਕਾਂ ਦਾ ਵਿਰੋਧ ਕਰਕੇ ਬੁਰਾ ਪਤੀ ਚੁਣਿਆ ਏ, ਤਾਂ ਉਹ ਆਪਣੀ ਚੋਣ ਨੂੰ ਠੀਕ ਸਿੱਧ ਕਰਦੀ ਹੋਈ ਉਸ ਦੇ ਪ੍ਰਤੀ ਸਮਰਪਿਤ ਰਹਿੰਦੀ ਹੈ।

because their tenderness is not so oft called upon. Grave natures, led by custom, and therefore constant, are commonly loving husbands, as was said of Ulysses, Vetulam suam proetulit immortalitati.

Chaste women are often proud and forward, as presuming upon the merit of their chastity. It is one of the best bonds, both of chastity and obedience, in the wife, if she think her husband wise; which she will never do if she find him jealous.

Wives are young men's mistresses, companions for middle age, and old men's nurses; so as a man may have a quarrel to marry, when he will. But yet he was reputed one of the wise men that made answer to the question when a man should marry-A young man not yet, an elder man not at all. It is often seen that bad husbands have very good wives; whether it be that it raiseth the price of their husbands kindness when it comes, or that the wives take a pride in their patience. But this never fails, if the bad husbands were of their own choosing, against their friends' consent; for then they will be sure to make good their own folly.

# ਇਨਸਾਨ

ਇਨਸਾਨ ਕੀ ਹੈ? ਇਨਸਾਨ ਦਾ ਮਤਲਬ :
ਸਵੈ ਮਾਣ+ਆਤਿਮ ਵਿਸ਼ਵਾਸ=ਇਨਸਾਨ

ਮੈਂ ਜੋ ਵੀ ਹਾਸਲ ਕਰਨਾ ਚਾਹੁੰਦਾ ਹਾਂ, ਉਸ ਨੂੰ ਹਾਸਲ ਕਰਨ ਦੀ ਪੂਰੀ ਪੂਰੀ ਸਮਰੱਥਾ ਮੇਰੇ ਵਿੱਚ ਹੈ। ਮੈਂ ਹਰ ਕੀਮਤ ਤਾਰਕੇ ਵੀ ਉਸਨੂੰ ਪ੍ਰਾਪਤ ਕਰਾਂਗਾ। ਕੋਈ ਵੀ ਸ਼ਕਤੀ, ਮੈਨੂੰ ਮੇਰੇ ਮਾਰਗ ਤੋਂ ਭਟਕਾ ਨਹੀਂ ਸਕਦੀ। ਹਰ ਹੀਲੇ ਮੈਂ ਉਹ ਕੁੱਝ ਪਾਵਾਂਗਾ ਹੀ ਪਾਵਾਂਗਾ-ਜੋ ਮੈਂ ਪਾਉਣਾ ਚਾਹੁੰਦਾ ਹਾਂ। ਇਹ ਹੈ ਸਵੈ ਮਾਣ! ਜਿਸ ਨੂੰ ਇੱਕ ਸਫਲ ਵਿਅਕਤੀ ਦੇ ਜੀਵਨ ਦਾ ਮੂਲ ਆਧਾਰ ਮੰਨਣਾ ਹੀ ਪਵੇਗਾ। ਜਿਸ ਵਿਅਕਤੀ ਦੇ ਵਿਅਕਤੀਤਵ ਵਿੱਚ ਸਵੈਮਾਣ ਹੈ, ਸਮਝੋ ਉਸ ਕੋਲ ਸ਼ਕਤੀ ਹੈ। ਜਿਸ ਕੋਲ ਸ਼ਕਤੀ ਹੈ, ਉਸ ਦੀ ਇਹ ਸ਼ਕਤੀ ਸਾਕਾਰਾਤਮਕ ਜਾਂ ਨਕਾਰਾਤਮਕ ਰੂਪ ਵਿੱਚ ਵਹਿਣੀ ਹੀ ਵਹਿਣੀ ਹੈ। ਨਕਾਰਾਤਮਿਕ ਤੌਰ 'ਤੇ ਵਹਿਣ ਵਾਲੀ ਸ਼ਕਤੀ ਮਨੁੱਖ ਨੂੰ ਅਸ਼ਾਂਤ, ਦੁੱਖੀ, ਦੀਨ-ਹੀਨ ਅਤੇ ਅਸਹਾਇ ਹਾਲਤ ਵਿੱਚ ਜਕੜ ਦੇਂਦੀ ਹੈ। ਇਸ ਦਾ ਅਸਹਿ ਬੋਝ, ਜੀਵਨ ਭਰ ਉੱਕਤ ਵਿਅਕਤੀ ਦਾ ਗਾਟਾ, ਭਟਕਣ ਰੂਪੀ ਮਿੱਟੀ-ਘੱਟੇ ਵਿੱਚ ਇਸ ਤਰ੍ਹਾਂ ਘਸੋਈ ਰੱਖਦਾ ਹੈ ਕਿ ਉਹ ਦੇਖਣਾਂ ਤਾਂ ਕੀ...ਸੋਚ ਵੀ ਨਹੀਂ ਸਕਦਾ ਕਿ ਇਸ ਤੋਂ ਬਾਹਰ ਵੀ ਕੋਈ ਦੁਨੀਆਂ ਹੈ। ਦੁੱਖ ਅਤੇ ਦਰਿਦਰਤਾ ਤੋਂ ਵਗੈਰ ਵੀ ਕੋਈ ਜੀਵਨ ਹੈ। ਨਾਕਾਰਾਤਮਕ ਵਰਤਾਰਿਆਂ ਦੀ ਦਲਦਲ ਵਿੱਚ ਧਸਦਾ-ਧਸਦਾ ਮਨੁੱਖ, ਆਖਿਰ ਇਸ ਵਿਚ ਗਰਕ ਹੀ ਜਾਂਦਾ ਹੈ।

ਸਮੁੱਚੇ ਤੌਰ 'ਤੇ ਦੇਖਿਆਂ ਇਸਦੀ ਕਸੂਰਵਾਰ ਹੈ ਸਾਡੀ ਇਹ ਸਮਾਜਿਕ ਵਿਵਸਥਾ, ਜਿਸ ਨੂੰ ਲਕੀਰ ਦਾ ਫਕੀਰ ਬਣਕੇ, ਬੇਹੋਸ਼ੀ ਅਤੇ ਅੰਧ-ਸ਼ਰਧਾ ਵਿੱਚ ਜੀ ਰਿਹਾ ਮਨੁੱਖ, ਕਦੀ ਵੀ ਆਪਣੇ ਹਾਣ ਦੀ ਨਾ ਬਣਾ ਸਕਿਆ। ਸੁੱਖ-ਸੁਵਿੱਧਾ ਦੀ ਪਿਆਸ ਵੱਸ, ਮਨੁੱਖ ਨਵੀਆਂ ਨਵੀਆਂ ਪ੍ਰਾਪਤੀਆਂ ਦੇ ਰੂਪ ਵਿੱਚ, ਵੱਧ ਤੋਂ ਵੱਧ

# MAN

What is man? The formula of man is :
Self-respect + Sel Confidence = Man

I have the competence to achieve what I want to. I will get it at every cost. No power on earth can make me digress from my path. This is how a man of self-confidence thinks. This is self-respect, which must be considered the basis of a successful person's career. One who has self-respect, has power, has energy. And this energy has to flow in a positive or negative manner. Negative energy makes man ill-at-ease, sorrow-stricken and helpless. Its unbearable burden keeps his head stuck in the sand like on ostrich. Thus, he can neither think or do anything. He can't imagine any other world outside the sand. Ultimately he sinks deep down into the mire of negativity.

Viewed objectively, our social system is responsible for all this. Treading the beaten track, man in his state of unconscious could not make this system up to the mark. Swayed by

ਖਿਲਾਰਾ ਪਾਉਂਦਾ ਗਿਆ ਅਤੇ ਉਸ ਵਿੱਚ ਉਲਝਦਾ ਗਿਆ। ਸੁੱਖ ਸੁਵਿੱਧਾ ਅਤੇ ਸਾਰੇ ਹੀ ਸਹਾਇਕ ਉਪਕਰਣ ਮਨੁੱਖ ਦੀਆਂ ਜਰੂਰਤਾਂ ਤਾਂ ਪੂਰੀਆਂ ਕਰ ਸਕਦੇ ਹਨ। ਪਰ ਜਰੂਰਤਾਂ ਨੂੰ ਖਤਮ ਕਰਕੇ ਮਨੁੱਖ ਨੂੰ ਉਹ ਅਨੰਦਮਈ ਜੀਵਨ ਪ੍ਰਦਾਨ ਨਹੀਂ ਕਰ ਸਕਦੇ, ਜਿਸਦੀ ਕਿ ਹਰ ਮਨੁੱਖ ਨੂੰ ਗਹਿਰਾਈ ਵਿੱਚ ਜਰੂਰਤ ਹੈ।

ਮਨ ਦੀਆਂ ਡੂੰਘਾਣਾਂ ਵਿੱਚ ਮਨੁੱਖ ਕੀ ਚਾਹੁੰਦਾ ਹੈ? ਮਨੁੱਖ ਦੀ ਉਹ ਕਿਹੜੀ ਲੋੜ ਹੈ ਜਿਸ ਨੂੰ ਪੂਰੀ ਕਰਕੇ, ਮਨੁੱਖ ਦੀਆਂ ਜਰੂਰਤਾਂ ਦੀ ਵੱਧ ਤੋਂ ਵੱਧ ਪੂਰਤੀ ਕੀਤੀ ਜਾ ਸਕੇ। ਭੂਤਕਾਲ ਅਤੇ ਭਵਿੱਖ ਦੇ ਰੋਲ-ਘਚੋਲੇ 'ਚ ਔਟਲਿਆ ਮਨੁੱਖ, ਭਵਿੱਖ ਦੇ ਸੁਪਨੇ ਸਜਾਉਣ ਤੋਂ ਵਿਹਲਾ ਨਹੀਂ ਹੁੰਦਾ ਅਤੇ ਜਾਂ ਫੇਰ ਭੂਤਕਾਲ ਦੀਆਂ ਯਾਦਾਂ ਦੇ ਰੋਣੇ-ਧੋਣੇ ਵਿੱਚ ਉੱਲਝਿਆ ਰਹਿੰਦਾ ਹੈ। ਭੂਤਕਾਲ ਰੂਪੀ ਸਾਰਾ ਪਾਣੀ ਇਹਨਾ ਹੀ ਪੁਲ੍ਹਾਂ ਹੇਠੋਂ ਲੰਘਿਆ ਹੋਣ ਕਰਕੇ ਉਸਦੀਆਂ ਯਾਦਾਂ ਦਾ ਫੇਰਾ ਤੋਰਾ ਕਰਦਿਆਂ, ਕਦੀ ਕਦੀ ਆ ਜਾਣਾ ਸੁਭਾਵਿਕ ਹੈ। ਭੂਤਕਾਲ ਦੀਆਂ ਮਿੱਠੀਆਂ-ਮਿੱਠੀਆਂ ਯਾਦਾਂ ਨੂੰ, ਪ੍ਰੇਮੀ ਵਲੋਂ ਦਿੱਤੀ ਗਈ ਨਿਸ਼ਾਨੀ ਵਾਂਗ, ਵਾਰ-ਵਾਰ, ਦੇਖਣਾ-ਪਰਖਣਾ, ਪਿਆਰਨਾ-ਸਤਿਕਾਰਨਾਂ ਅਤੇ ਅਨੰਦ-ਵਿਭੋਰ ਹੋ ਕੇ ਨਿਹਾਰਨਾ, ਚੰਗਾ-ਚੰਗਾ ਲੱਗਦਾ ਹੈ। ਅਨੰਦਦਾਇਕ ਵਰਤਾਰੇ ਸਭ ਨੂੰ ਚੰਗੇ ਲੱਗਦੇ ਹਨ। ਵਾਰ-ਵਾਰ ਉਹਨਾਂ ਨੂੰ ਟਟੋਲਣਾ ਮਨੁੱਖ ਦੀ ਮਜਬੂਰੀ ਵੀ ਹੈ ਅਤੇ ਆਦਤ ਵੀ। ਇਹ ਜੀਵਨ ਦਾ ਇੱਕ ਹਿੱਸਾ ਹੈ। ਇਸ ਨੂੰ ਨਿਖੇੜਨ ਦਾ, ਨਾ ਹੀ ਕੋਈ ਉਪਾ ਹੈ, ਅਤੇ ਨਾ ਹੀ ਜਰੂਰਤ! ਹਾਂ, ਇਸ ਦੇ ਅਸਰ ਨੂੰ ਕਬੂਲ ਕੇ ਐਵੇਂ ਦੱਬੇ ਮੁਰਦੇ ਉਖਾੜ੍ਹ-ਉਖਾੜ੍ਹ ਕੇ ਜੀਵਨ ਨੂੰ ਉਦਾਸੀਨ ਬਣਾਉਣਾ ਠੀਕ ਨਹੀਂ ਹੈ। ਦੁਖਦਾਇਕ ਜਾਂ ਆਤਮ-ਗਿਲਾਨੀ ਵਿੱਚ ਲੈ ਜਾਣ ਵਾਲੇ ਵਰਤਾਰਿਆਂ ਨੂੰ ਸਮੁੱਚੇ ਰੂਪ ਵਿੱਚ ਵਿੱਸਰ ਜਾਣ ਵਿੱਚ ਹੀ ਭਲਾ ਹੈ। ਹਾਂ! ਜੋ ਯਾਦਾਂ ਜੀਵਨ ਨੂੰ, ਨਵੀਆਂ ਨਵੀਆਂ ਸਿੱਖਰਾਂ ਛੂਹਣ ਵਾਸਤੇ ਉਤਸ਼ਾਹ-ਭਰਪੂਰ ਹੁਲਾਰੇ ਦੇਣ ਦੀ ਸਮਰੱਥਾ ਰੱਖਦੀਆਂ ਹਨ, ਉਹਨਾਂ ਨੂੰ ਯਾਦ ਕਰਨ ਵਿੱਚ ਕੋਈ ਹਰਜ਼ ਨਹੀਂ।

the lust of comfort and luxury man kept making his life more and more complicated in the name of achievements. All appliances of comfort can fulfill the needs of man but cannot provide him real happiness in life.

What does man need in the heart of hearts? What is that necessity of man which may ensure maximum fulfilment of his needs. Lost in the wilderness of past and future man can hardly free himself from the dreamy future or he is lost in the memory lane of the past. It feels good to revive the sweet reminiscences of the past, as one likes to look at the beautiful present gifted by the beloved. It has become the habit of man. Rumination over memories is a part of life. There is no way to get rid of it nor is there any need to do it. But it is to worthwhile to make life oblivious of present in love for the by gone time. Man's good lies in forgetting altogether the events arousing a sense of remorse. Of course, there is not harm in reviving memories which may encourage you to touch new heights of glory.

# ਧਰਮ, ਵਿਗਿਆਨ ਜਾਂ ਧਿਆਨ

ਮਨੁੱਖ ਦੀ ਬੇਹੋਸ਼ੀ ਤੋੜਨ ਵਾਲੇ ਵਿਗਿਅਨ ਦਾ ਨਾਮ ਹੀ ਧਰਮ, ਅਧਿਆਤਮ ਜਾਂ ਧਿਆਨ ਹੈ।

ਸੈਮੂਅਲ ਬੈਕਟ ਪੱਛਮ ਵਿੱਚ ਇਕ ਮਹਾਨ ਵਿਚਾਰਕ ਅਤੇ ਨਾਟਕਕਾਰ ਹੋਇਆ ਹੈ। ਇੱਕ ਵਾਰ ਉਹ ਪੈਰਿਸ ਦੀ ਇੱਕ ਗਲੀ ਵਿੱਚੋਂ ਲੰਘ ਰਿਹਾ ਸੀ। ਸ਼ਾਮ ਦਾ ਸਮਾਂ ਸੀ। ਇੱਕ ਭਿਖਾਰੀ ਜਿਹਾ ਲਗਦਾ ਬੰਦਾ ਉਸ ਕੋਲ ਆਇਆ। ਦੇਖਣ ਤੋਂ ਇਵੇਂ ਲਗਦਾ ਸੀ ਕਿ ਉਹ ਕੁੱਝ ਮੰਗਣ ਆਇਆ ਹੈ। ਪਰ ਇਸ ਤੋਂ ਪਹਿਲਾਂ ਬੈਕਟ ਉਸ ਨੂੰ ਕੁੱਝ ਦਿੰਦਾ, ਉਸ ਆਦਮੀ ਨੇ ਆਪਣੀ ਬਗਲ ਵਿੱਚੋਂ ਇੱਕ ਤੇਜ਼ ਛੁਰਾ ਕੱਢ ਕੇ ਬੈਕਟ ਦੀ ਛਾਤੀ ਵਿੱਚ ਖੋਭ ਦਿੱਤਾ। ਬੈਕਟ ਬੇਹੋਸ਼ ਹੋ ਕੇ ਡਿੱਗ ਪਿਆ ਤੇ ਲੋਕਾਂ ਨੇ ਉਸ ਆਦਮੀ ਨੂੰ ਵੀ ਫੜ ਲਿਆ।

ਪੰਦਰਾਂ ਕੁ ਦਿਨ ਬੈਕਟ ਨੂੰ ਹਸਪਤਾਲ ਰਹਿਣਾ ਪਿਆ। ਮੰਜੇ ਤੇ ਪਿਆਂ ਉਸਨੂੰ ਇੱਕ ਹੀ ਵਿਚਾਰ ਆ ਰਿਹਾ ਸੀ ਕਿ ਉਸ ਆਦਮੀ ਨੇ ਮੇਰੇ ਤੇ ਇਹ ਹਮਲਾ ਕਿਉਂ ਕੀਤਾ। ਮੇਰੀ ਉਸ ਨਾਲ ਕੋਈ ਦੁਸ਼ਮਣੀ ਨਹੀਂ....ਤਕਰਾਰ ਤਾਂ ਦੂਰ ਦੀ ਗੱਲ.....ਮੈਂ ਤਾਂ ਉਸ ਆਦਮੀ ਨੂੰ ਕਦੀ ਦੇਖਿਆ, ਮਿਲਿਆ ਤੱਕ ਨਹੀਂ, ਫੇਰ ਇਸ ਬੰਦੇ ਨੇ ਮੇਰੇ ਨਾਲ ਏਦਾਂ ਕਿਉਂ ਕੀਤਾ। ਬੈਕਟ ਦੇ ਮਨ ਵਿੱਚ ਇਹ ਜਾਨਣ ਦੀ ਜਗਿਆਸਾ ਲਗਾਤਾਰ ਵਧਦੀ ਜਾ ਰਹੀ ਸੀ। ਹਮਲਾ ਬਹੁਤ ਹੀ ਘਾਤਕ ਸੀ। ਬੈਕਟ ਦੀ ਜਾਨ ਬਚ ਗਈ ਸੀ। ਫੇਰ ਵੀ ਉਸ ਨੇ ਹਸਪਤਾਲੋਂ ਛੁੱਟੀ ਲੈ ਕੇ ਘਰ ਜਾਣ ਤੋਂ ਪਹਿਲਾਂ ਉਸ ਭਲੇ ਪੁਰਸ਼ ਨੂੰ ਮਿਲਣ ਦੀ ਇੱਛਾ ਜ਼ਾਹਰ ਕੀਤੀ। ਮਨ ਵਿੱਚ ਕੋਈ ਸ਼ਿਕਾਇਤ ਜਾਂ ਬਦਲੇ ਦੀ ਭਾਵਨਾ ਬਿਲਕੁਲ ਨਹੀਂ ਸੀ। ਬੱਸ ਇੱਕ ਪ੍ਰਸ਼ਨ....ਇੱਕ ਹਲਚਲ ਦਾ ਭਾਵ ਸੀ....ਆਖਰ ਇਹ ਘਟਨਾ ਘਟੀ ਕਿਵੇਂ? ਕੀ

# RELIGION, SCIENCE OR MEDITATION

The science that shakes man out of his state of unconsciousness is called religion, spiritualism or meditation.

Samuel Backett has been a great thinker and play wright in the west. Once he was passing through a street in Paris. It was evening. A beggarly-looking person came to him. It seemed as if he had come to beg for something. But before Beckett could give him anything, the man fished out a dagger from his pocket and stabbed the former in the chest. Beckett fell unconscious but the man too was overpowered by the people.

Beckett had to be confined to the hospital bed for about fifteen days. While lying in the hospital he raked his brains hard to think as to what made the man assault him albeit they had nothing against each other...no altercation worth the name....he had not even seen him before. "Then why did he attack me?" he thought. And the more he thought over the issue, the more intense became his curiosity to know. The attack was nearly fatal. It could kill him on the spot. Still before going home after his discharge from the hospital, he felt like meeting the man. However Beckett had nothing to

ਉਹ ਬੰਦਾ ਪਾਗਲ ਸੀ? ਪਰ ਦੇਖਣ ਤੋਂ ਤਾਂ ਇਵੇਂ ਲਗਦਾ ਨਹੀਂ ਸੀ। ਦਿੱਖ ਪੱਖੋਂ ਤੰਦਰੁਸਤ, ਰਿਸ਼ਟਪੁਸ਼ਟ ਤੇ ਪਹਿਲਵਾਨਾਂ ਵਰਗੀ ਬਾਡੀ ਵਾਲੇ ਉਸ ਬੰਦੇ ਨੂੰ ਆਖਰ ਮੰਨੋ ਕੀ ਪਈ ਹੋਊ ਕਿ ਉਸਨੇ ਇਵੇ ਕੀਤਾ?

ਹਸਪਤਾਲੋਂ ਛੁੱਟ ਕੇ ਉਹ ਸਿੱਧਾ ਜੇਲ੍ਹ ਵਿੱਚ ਗਿਆ। ਜਾਂਦਾ ਵੀ ਕਿਉਂ ਨਾ, ਉਹ ਇੱਕਲਾ ਬੁੱਧੀਜੀਵੀ, ਵਿਚਾਰਕ ਜਾਂ ਦਾਰਸ਼ਨਿਕ ਹੀ ਨਹੀਂ ਸੀ ਇੱਕ ਵਧੀਆ ਨਾਟਕਕਾਰ ਵੀ ਸੀ। ਜੇਲ੍ਹ ਅਧਿਕਾਰੀ ਦੀ ਆਗਿਆ ਪਾ ਕੇ ਉਹ ਸਿੱਧਾ ਉਸ ਬੰਦੇ ਨੂੰ ਜਾ ਟੱਕਰਿਆ। ਸਨਮੁੱਖ ਹੁੰਦਿਆਂ ਹੀ ਉਸਨੇ ਬੇਨਤੀ ਕੀਤੀ ਕਿ ਜੋ ਕੁਛ ਵੀ ਤੂੰ ਕੀਤਾ ਹੈ ਉਸ ਪ੍ਰਤੀ ਮੇਰੇ ਮਨ ਵਿਚ ਕੋਈ ਵੀ ਬਦਲੇ ਦੀ ਭਾਵਨਾ ਜਾਂ ਦੁਰਵਿਚਾਰ ਨਹੀਂ ਹੈ। ਬੱਸ ਇਹ ਜਾਨਣ ਲਈ ਆਇਆ ਹਾਂ ਕਿ ਤੂੰ ਇਹ ਸਭ ਕੀਤਾ ਕਿਉਂ? ਕਾਰਣ ਕੀ ਹੈ? ਕੁੱਝ ਮੈਨੂੰ ਵੀ ਪਤਾ ਲੱਗੇ ਤਾਂ ਬੜੀ ਮਿਹਰਬਾਨੀ ਹੋਵੇਗੀ।

ਉਸ ਬੰਦੇ ਨੇ ਬੈਕਟ ਵਲ ਦੇਖਦਿਆਂ ਆਖਿਆ, “ਕਾਰਨ? ਕਾਰਨ ਤਾਂ ਮੈਂ ਵੀ ਨਹੀਂ ਜਾਣਦਾ। ਇਹ ਸਵਾਲ ਤੁਹਾਨੂੰ ਹੀ ਪ੍ਰੇਸ਼ਾਨ ਕਰ ਰਿਹਾ ਹੈ ਕੇਵਲ ਇਵੇਂ ਨਹੀਂ ਹੈ। ਉਸ ਦਿਨ ਤੋਂ ਮੈਂ ਵੀ ਬੜਾ ਤੰਗ ਹਾਂ ਕਿ ਮੈਂ ਇਹ ਕੀ ਕਰ ਬੈਠਾ ਹਾਂ। ਪਿਛਲੇ ਪੰਦਰਾਂ ਦਿਨਾਂ ਤੋਂ ਮੇਰਾ ਵੀ ਨੀਂਦ-ਚੈਨ ਹਰਾਮ ਹੋਇਆ ਪਿਆ ਹੈ। ਆਪਣੇ ਵਿੱਚ ਜਾਣ-ਪਹਿਚਾਣ ਜਾਂ ਕੋਈ ਦੁਸ਼ਮਣੀ ਵੀ ਨਹੀਂ ਸੀ। ਮੈਂ ਕੁੱਝ ਮੰਗਿਆ ਹੋਵੇ ਤੇ ਤੁਸੀਂ ਦਿੱਤਾ ਨਾ ਹੋਵੇ, ਇਸ ਤਰ੍ਹਾਂ ਦੀ ਵੀ ਕੋਈ ਗੱਲ ਨਹੀਂ, -ਫੇਰ ਮੈਂ ਇਸ ਤਰ੍ਹਾਂ ਕਿਉਂ ਕੀਤਾ-ਤੁਸੀਂ ਤਾਂ ਮੇਰੇ ਕੋਲੋਂ ਆ ਕੇ ਪੁੱਛ ਹੀ ਲਿਆ ਹੈ-ਹੁਣ ਮੈਨੂੰ ਦੱਸੋ, ਕਿ ਮੈਂ ਕਿਸ ਤੋਂ ਜਾ ਕੇ ਪੁੱਛਾਂ? ਮੈਂ ਤੁਹਾਨੂੰ ਛੁਰਾ ਮਾਰਿਆ ਤਾਂ ਆਖ਼ਰ ਕਿਉਂ?”

ਇਸ ਘਟਨਾ ਤੋਂ ਬਾਅਦ ਬੈਕਟ ਦਾ ਪੂਰਾ

complain against the attacker and not even an idea of revengefulness in his mind. It was nothing but a stirring inquisition... "After all what could be the provocation? Was he a lunatic? But he seemed quite normal, healthy, rather sturdy like wrestlers. Why did he choose me only?", he pondered over the whole affair.

Having been discharged from the hospital he went straightway to the jail. After all he was not only a great thinker or philosopher, he was an excellent playwright as well. Taking permission from the jail authorities, he approached the culprit and said, "Please believe me, I have no felling of ill-will or revenge against you. I have come to know only what made you do that? I would feel obliged if you could let me know."

The man looked at Backett and said, "I myself, do know any reason behind that. The issue of reason torments not only you, I am also greatly tormented with it. I too have been feeling ill-at-ease for the last fifteen days. There was no enmity between us. It's not even that you had refused something I had asked for. Then why did I do that. Now you have come to me for satisfying your curiosity but to whom shall I go? Why did I stab you after all?"

ਜੀਵਨ ਹੀ ਬਦਲ ਗਿਆ। ਉਹ ਦਰਸ਼ਨ ਸ਼ਾਸਤਰ ਦਾ ਵਿਦਿਆਰਥੀ ਸੀ। ਪਰ ਇਸ ਘਟਨਾ ਤੋਂ ਬਾਅਦ ਦਰਸ਼ਨ ਸ਼ਾਸਤਰ ਤੋਂ ਉਸਦਾ ਵਿਸ਼ਵਾਸ਼ ਬਿਲਕੁਲ ਹੀ ਉਠ ਗਿਆ। ਕਿਉਂਕਿ ਦਰਸ਼ਨ ਸ਼ਾਸਤਰ ਤਾਂ 'ਕਿਉਂ ਅਤੇ ਕਿਸ ਵਾਸਤੇ' ਦੀ ਖੋਜ ਕਰਨ ਦਾ ਸ਼ਾਸਤਰ ਹੈ। ਪਰ ਜੀਵਨ ਵਿੱਚ ਤਾਂ ਇਸ ਤਰ੍ਹਾਂ ਦਾ ਵੀ ਬਹੁਤ ਕੁੱਝ ਘਟਦਾ ਹੈ ਜਿਸ ਦਾ ਕੋਈ ਜਵਾਬ ਹੀ ਨਹੀਂ ਹੈ। ਇਵੇਂ ਕਿਵੇਂ? ਆਹ ਕੀ? ਇਹ ਸਭ ਕਿਵੇਂ ਅਤੇ ਕਿਸ ਲਈ ਹੋ ਰਿਹਾ ਹੈ? ਇਸਦਾ ਕੋਈ ਵੀ ਜਵਾਬ ਨਹੀਂ ਮਿਲਦਾ।

ਕਿਸ ਵਾਸਤੇ ਵਿਅਕਤੀ ਅਚਾਨਕ ਕਿਸੇ ਦੇ ਪ੍ਰੇਮ ਵਿੱਚ ਪੈ ਜਾਂਦਾ ਹੈ। ਹੋਰ ਕਿਸੇ ਦੇ ਕਿਉਂ ਨਹੀਂ ਪੈਂਦਾ? ਕਿਸੇ ਵਿਅਕਤੀ ਪ੍ਰਤੀ ਖਿੱਚ ਕਿਉਂ ਵਧਦੀ ਜਾਂਦੀ ਹੈ। ਕਿਸੇ ਪ੍ਰਤੀ ਅਚਾਨਕ ਹੀ ਆਕ੍ਰਸ਼ਨ ਅਤੇ ਕਿਸੇ ਪ੍ਰਤੀ ਘ੍ਰਿਣਾ ਜਾਗਣ ਦਾ ਕਾਰਣ ਆਖ਼ਰ ਕੀ ਹੈ? ਕਿਸ ਵਾਸਤੇ ਅਚਾਨਕ ਹੀ ਕਿਸੇ ਪ੍ਰਤੀ ਸ਼ਰਧਾ ਜਾਗ ਪੈਂਦੀ ਹੈ ਅਤੇ ਕਿਸੇ ਪ੍ਰਤੀ ਅਵਿਸ਼ਵਾਸ਼ ਦਾ ਭਾਵ? ਇਹ ਇੰਦਾਂ ਕਿੰਦਾਂ ਹੈ?

ਸੈਮੂਅਲ ਬੈਕਟ ਕੋਲ ਇਸ ਦਾ ਕੋਈ ਉੱਤਰ ਨਹੀਂ ਸੀ। ਉਹ ਜਿਸ ਦੇਸ਼ ਵਿੱਚ ਜਨਮਿਆਂ ਸੀ, ਉੱਥੇ ਦਾ ਮਾਰਗ ਦਰਸ਼ਕ ਕੋਈ ਨਹੀਂ ਸੀ। ਨਹੀਂ ਤਾਂ ਉਹ ਜੀਵਨ ਨੂੰ ਇੱਕ ਰਹੱਸ ਦੀ ਤਰ੍ਹਾਂ ਦੇਖਣ ਨੂੰ ਤਿਆਰ ਹੋ ਜਾਂਦਾ। ਇਸ ਘਟਨਾ ਮਗਰੋਂ ਉਸਨੇ ਜੋ ਵੀ ਨਾਟਕ, ਕਵਿਤਾ ਲਿਖੀ, ਲੱਗਭੱਗ ਸਾਰੀਆਂ ਹੀ ਰਚਨਾਵਾਂ ਅਸੰਗਤ ਸਨ। ਉਹਨਾਂ ਵਿੱਚ ਝੇਨ ਫਕੀਰਾਂ ਦੀ ਝਲਕ ਤਾਂ ਸੀ ਪਰ ਸਿੱਧੀ, ਸਮਝ ਜਾਂ ਗਹਿਰਾਈ ਵਾਲੀ ਕੋਈ ਗੱਲ ਨਹੀਂ ਸੀ।

ਬੈਕਟ ਦੀ ਇੱਕ ਪ੍ਰਸਿੱਧ ਪੁਸਤਕ ਹੈ 'ਵੇਟਿੰਗ ਫਾਰ ਗੋਡ' (ਪਰਮਾਤਮਾ ਦੀ ਉਡੀਕ) ਇਹ ਸਾਰੀ ਕਿਤਾਬ ਪੜ੍ਹਨ ਤੋਂ ਬਾਅਦ ਵੀ ਖ਼ਿਆਲ ਵਿੱਚ ਨਹੀਂ

This incident was a turning-point in Beckett's life. He was a student of philosophy but hereafter his faith was shattered in it because philosophy probes the 'why and wherefore' aspects of everything. But life is full of events which transcend the calculative mind. "Why? How? what? how could it be like this?" etc. are the queries to which no replies are ever found.

Why does someone fall in love with somebody?

Why not with a anybody else? Why does any particular person attract you? And why does even the sight of a person arouse a sense of aversion in you? Why do we start reposing blind faith in someone and develop mistrust against the other? why so?

Samuel Backett had no answer to these questions? He had no mentor in the country where he was born. Otherwise he too would have got ready to treat life as a mystery. Whatever he wrote after that-poetry drama-everything was absurd. He had in his writings the glimpses of Zen mystics but there was nothing to say rationale or intellectual depth worth the name.

'Waiting for Godot' is a very famous book written by Beckett. Even after having read the book, the reader wonders

ਆਉਂਦਾ ਕਿ ਉਹ ਗੋਡ ਕੌਣ ਹੈ। ਨਾਟਕ ਦੇ ਦੋਨੋਂ ਪਾਤਰ ਕਿਸੇ ਦੀ ਉਡੀਕ ਕਰਦੇ ਹਨ, ਬੈਠੇ ਬੈਠੇ ਰਾਹ ਦੇਖਦੇ ਹਨ ਕਿ - (ਗੋਡਡ)-ਗੋਡ, ਪਰਮਾਤਮਾ....ਕੋਈ ਮਸੀਹਾ ਆਵੇਗਾ। ਪਰ ਨਾਟਕ ਪੂਰਾ ਹੋਣ 'ਤੇ ਵੀ ਇਹ ਸਪੱਸ਼ਟ ਨਹੀਂ ਹੁੰਦਾ ਕਿ ਗੋਡ ਕੌਣ ਹੈ ਅਤੇ ਲੋਕ ਕਿਸਦੀ ਰਾਹ ਦੇਖ ਰਹੇ ਹਨ।

ਵੇਟਿੰਗ ਫਾਰ ਗੋਡ ਉੱਪਰ ਇੱਕ ਪਿਕਚਰ ਬਣੀ ਹੈ ਇਸ ਫਿਲਮ ਦੇ ਡਾਇਰੈਕਟਰ ਨੇ ਇੱਕ ਵਾਰੀ ਬੈਕਟ ਤੋਂ ਪੁੱਛਿਆ ਕਿ "ਇਹ (ਗੋਡਡ) ਆਖ਼ਰ ਹੈ ਕੌਣ, ਤੁਸੀਂ ਤਾਂ ਜਾਣਦੇ ਹੀ ਹੋਵੋਗੇ?"

ਬੈਕਟ ਨੇ ਸੱਚ ਦੱਸਿਆ, 'ਜੇ ਮੈਨੂੰ ਪਤਾ ਹੁੰਦਾ ਤਾਂ ਮੈਂ ਨਾਟਕ ਵਿੱਚ ਹੀ ਸਭ ਦਿਖਾ ਦਿੱਤਾ ਹੁੰਦਾ। ਇਹ ਮੈਨੂੰ ਵੀ ਬਿਲਕੁੱਲ ਪਤਾ ਨਹੀਂ ਹੈ ਕਿ....ਗੋਡਡ-ਮਤਲਬ ਕੀ! ਹਾਂ ਉਸਦੀ ਉਡੀਕ ਕੀਤੀ ਜਾ ਰਹੀ ਹੈ...ਇਹ ਸੱਚ ਹੈ।'

ਇਸ ਪ੍ਰਸੰਗ ਤੋਂ ਇਹ ਸੱਚਾਈ ਉਘੜਦੀ ਹੈ ਕਿ ਹਰ ਇੱਕ ਵਿਅਕਤੀ ਭਵਿੱਖ-ਵੱਲ ਨਜ਼ਰਾਂ ਗੱਡੀ ਬੈਠਾ ਹੈ। ਉਸਦਾ ਸੁੱਖ ਭਵਿੱਸ਼ ਵਿੱਚ ਹੈ। ਕਲ੍ਹ ਕੁੱਝ ਹੋਵੇਗਾ-ਕੋਈ ਚਮਤਕਾਰ ਹੋਵੇਗਾ....ਕੋਈ ਮਸੀਹਾ...ਕੋਈ ਅਵਤਾਰ ਆ ਕੇ ਜਗਤ ਨੂੰ ਸੁੰਦਰ ਬਣਾ ਦੇਵੇਗਾ। ਸਾਰੀ ਸਮੱਸਿਆ ਖਤਮ ਹੋ ਜਾਵੇਗੀ। ਬੇਸ਼ੱਕ ਅੱਜ ਜੀਵਨ ਦੁੱਖਾਂ ਨਾਲ ਭਰਿਆ ਪਿਆ ਹੈ। ਪਰ ਆਉਣ ਵਾਲੇ ਕਲ੍ਹ ਵਿੱਚ ਸਾਰੇ ਹੀ ਸੁੱਖ ਸਾਕਾਰ ਹੋ ਜਾਣਗੇ। ਪਰ ਐਸਾ ਕਦੀ ਵੀ ਘਟਦਾ ਨਹੀਂ ਹੈ। ਜੀਵਨ ਰੂਪੀ ਪੂਰਾ ਨਾਟਕ ਇਸੇ ਉਡੀਕ ਵਿੱਚ ਖਤਮ ਹੋ ਜਾਂਦਾ ਹੈ। ਬੱਸ ਆਹ ਐਨਾ ਕੰਮ ਹੋ ਜਾਵੇ...ਆਹ ਮਕਾਨ ਬਣ ਜਾਵੇ, ਮੁੰਡੇ ਦਾ ਵਿਆਹ ਹੋ ਜਾਵੇ, ਕੁੜੀ ਨੂੰ ਕੋਈ ਚੰਗਾ ਘਰ ਮਿਲ ਜਾਵੇ, ਫੇਰ ਆਪਾਂ ਵੇਹਲੇ ਫੇਰ ਸੁੱਖ ਦਾ ਜੀਵਨ ਜੀਵਾਂਗੇ। ਐਸੀ ਝੂਠੀ ਉਡੀਕ ਵਿੱਚ ਜੀਵਨ ਸਮਾਪਤ ਹੋ ਜਾਂਦਾ ਹੈ। ਅਸੀਂ ਹਰ ਐਸੀ ਗੱਲ

as to who is that Godot. Both the characters in this play wait for someone...a saviour.. a Messiah who will come. But even the play is over, it does not become clear as to whom are the people waiting for.

A film was also made on this play. The director of the film once asked Beckett, "At least you must be knowing. Who, after all, is this Godot?"

"Had I known I would have shown him in the play itself. Even I don't know He is being awaited by one and all, only this much I can say," replied Beckett.

This parable-like story reveals that everybody has his gaze fixed on future. He visualise his comfort in future. Something will happen tomorrow...some miracle...some Messiah....some Divine incarnation will come and add beauty to the world. He will put an end to all the problems. Although the present is full of suffering yet the future will emerge as the realization of all the aspirations. But nothing of this sort ever happens. The whole life reaches its end in this pleasant waiting process. Just let this or that be accomplished...let the house be completed...let the son be married... the daughter be married in a well-to-do family....then we shall be free to lead to life of enjoyment and freedom. The entire life

ਨੂੰ ਕੱਲ੍ਹ 'ਤੇ ਟਾਲ ਦੇਂਦੇ ਹਾਂ। ਕਲ੍ਹ ਕਦੀ ਆਉਂਦੀ ਨਹੀਂ-ਸੁੱਖ ਮਿਲਦਾ ਨਹੀਂ।

ਇੱਥੇ ਇੱਕ ਗੱਲ ਹੋਰ ਸਪੱਸ਼ਟ ਕਰ ਲਈਏ ਕਿ ਜੀਵਨ ਹੈ ਤਾਂ ਜਵਾਬਦਾਰੀਆਂ ਵੀ ਹੋਣਗੀਆਂ। ਉਹ ਪੂਰੀਆਂ ਕਰਨੀਆਂ ਹੀ ਪੈਣੀਆਂ ਹਨ, ਕਰਨੀਆਂ ਚਾਹੀਦੀਆਂ ਹਨ।

ਜੋ ਅਸਮਰਥ ਹਨ, ਮਜਬੂਰ ਹਨ, ਉਹ ਬੇ-ਵੱਸ ਹਨ, ਉਹਨਾਂ ਨੂੰ ਮਾਫ਼ ਕਰਨਾ ਉਹਨਾਂ ਦਾ ਹੱਕ ਬਣਦਾ ਹੈ। ਪਰ ਜੋ ਸਮਰੱਥ ਹਨ, ਸਮਰਿੱਥ ਹਨ, ਉਹਨਾਂ ਨੂੰ ਜ਼ਰੂਰ ਜਾਗ ਪੈਣਾ ਚਾਹੀਦਾ ਹੈ। ਸਭ ਕੁੱਝ ਹੁੰਦਿਆਂ ਸੁੰਦਿਆਂ ਵੀ ਅਗਰ ਜੀਵਨ ਬੇਹੋਸ਼ੀ ਵਿੱਚ ਬੀਤ ਜਾਵੇ ਤਾਂ ਕੇਸ ਖਤਰਨਾਕ ਹੈ। ਸੌਦਾ ਸਰਾਸਰ ਘਾਟੇ ਵਾਲਾ ਹੈ। ਮਾਫ਼ ਕੀਤੇ ਜਾ ਸਕਣ ਦੀ ਗੁੰਜਾਇਸ਼ ਬਿਲਕੁਲ ਨਹੀਂ ਹੈ।

ਧੱਕਮਧੱਕੇ ਵਿੱਚ ਜੀਵਨ ਇੱਧਰੋਂ ਉੱਧਰ ਅਤੇ ਉਧਰੋਂ ਇੱਧਰ ਡੱਕੇਡੋਲੇ ਖਾਂਦਾ ਚੱਲੀ ਜਾ ਰਿਹਾ ਹੈ। ਕੋਈ ਵਾਸਨਾ, ਕੋਈ ਇੱਛਾ, ਕੋਈ ਧਾਰਨਾ ਜਾਂ ਕੋਈ ਧਰਮ ਸਾਨੂੰ ਧੱਕਾ ਮਾਰੀ ਜਾ ਰਿਹਾ ਹੈ 'ਤੇ ਜੀਵਨ ਰਿੜ੍ਹੀ ਜਾ ਰਿਹਾ ਹੈ। ਨਾ ਹੀ ਕਿਤੇ ਪਹੁੰਚ ਹੁੰਦਾ ਹੈ ਅਤੇ ਨਾ ਹੀ ਅਸੀਂ ਆਪਣੀ ਮਰਜ਼ੀ ਨਾਲ ਰੁੱਕ ਸਕਦੇ ਹਾਂ। ਬੇ-ਬੱਸ ਜਹੇ ਹੋਏ ਮਾਰ ਖਾਈ ਜਾ ਰਹੇ ਹਾਂ। ਹਰ ਕਿਸੇ ਦੇ ਮਨ ਵਿੱਚ ਕੋਈ ਪੂਰਬ ਗ੍ਰਹਿ, ਕੋਈ ਧਾਰਨਾ, ਕੋਈ ਰਾਗ-ਦਵੇਸ਼ ਘਰ ਕਰੀ ਬੈਠਾ ਹੈ। ਕਿੱਥੇ ਜਾਣਾ ਹੈ-ਕਿਸ ਲਈ ਜਾਣਾ ਹੈ, ਕੋਈ ਨਕਸ਼ਾ ਜਾਂ ਲਕਸ਼ ਨਹੀਂ ਹੈ। ਕੋਈ ਵੀ ਕੁੱਝ ਜਾਣਦਾ ਨਹੀਂ ਹੈ। ਬੱਸ ਇੱਕ ਬੇਹੋਸ਼ੀ....ਇੱਕ ਮੂਰਛਾ ਆਦਮੀ ਮਾਤਰ ਨੂੰ ਚਲਾਈ ਜਾ ਰਹੀ ਹੈ। ਸਾਰੇ ਸਰਪਟ ਭੱਜੀ ਜਾ ਰਹੇ ਹਨ। ਕੋਈ ਕਿਸੇ ਦੀ ਛਾਤੀ ਵਿੱਚ ਛੁਰਾ ਖੋਭੇ ਜਾਂ ਕੋਈ ਕਿਸੇ ਨਾਲ ਪ੍ਰੇਮ ਦਾ ਨਾਟਕ ਕਰੇ, ਬੇਹੋਸ਼ੀ ਸਾਰਿਆਂ ਦੀ ਇੱਕੋ ਜਿਹੀ ਹੀ ਹੈ।

ebbs out in this false waiting. We put off everything on tomorrow which never comes and hence present is spoiled.

One thing more. So long a life is there its liabilities have to be there. They must be fulfilled by all means.

Those who are helpless, disabled they deserve to be pardoned. But those who are capable, competent-they must wake up. If life passes away in utter unconsciousness despite all conducive conditions, then it is a cause of grave concern. It's all the way, a losing bargain. There is little scope of reprieve.

In the mundane din and bustle, life goes on in a staggering pace. Some lust, some desire, some religion is propelling us ahead on the track of life. Neither we can stop anywhere, nor do we reach somewhere. Simply we are suffering in a helpless manner. Everybody nurtures some prejudices, some Precept, some acrimony. There is planning, no map as such explaining why to go and where to go, Nobody knows anything.

Nothing but a process of somnambulism grips our life. It is a random race. Whether someone stabs a fellow being or is in love with somebody-everybody is in a state of deep torpor.

Life is an awakening, a coming out of the spell of hibernation. This is what

ਇਸ ਬੇਹੋਸ਼ੀ ਨੂੰ ਤੋੜ ਕੇ ਜਾਗਣ ਦਾ ਨਾਮ ਹੀ ਜੀਵਨ ਹੈ। ਸੰਨਿਆਸ ਹੈ। ਇਸ ਬੇਹੋਸ਼ੀ ਨੂੰ ਤੋੜਨ ਦਾ ਜੋ ਵਿਗਿਆਨ ਹੈ, ਉਹੀ ਧਰਮ, ਅਧਿਆਤਮ ਜਾਂ ਧਿਆਨ ਹੈ। ਸੰਪਰਦਾਵਾਂ ਧਰਮ ਨਹੀਂ ਹਨ। ਜੋ ਵਿਅਕਤੀ ਉਪਰ ਹਿੰਦੂ, ਸਿੱਖ, ਮੁਸਲਮਾਨ, ਜੈਨ, ਇਸਾਈ ਵਰਗੇ ਮੱਤਾਂ ਦਾ ਲੇਬਲ ਲਗਾਉਂਦਾ ਹੈ ਉਹ ਧਰਮ ਨਹੀਂ ਹੈ ਸਗੋਂ ਧੋਖਾ ਹੈ। ਧਰਮ ਦਾ ਕੰਮ ਹੈ ਅੱਖਾਂ ਖੋਹਲਣੀਆਂ। ਬੇਹੋਸ਼ੀ ਅਤੇ ਮੂਰਛਾ ਤੋੜਨੀ। ਜਿਨ੍ਹਾਂ ਦੀ ਅੱਖ ਖੁੱਲ੍ਹ ਜਾਂਦੀ ਹੈ ਉਹਨਾਂ ਦੀ ਬੇਹੋਸ਼ੀ ਅਤੇ ਮੂਰਛਾ ਦੂਰ ਹੋ ਜਾਂਦੀ ਹੈ। ਫੇਰ ਉਹਨਾਂ ਵਾਸਤੇ ਦੇਸ਼ ਵਿਦੇਸ਼, ਤੇਰਾ-ਮੇਰਾ, ਸੰਪਰਦਾਵਾਂ ਦੀ ਪਕੜ ਅਤੇ ਧਰਮ ਦੇ ਨਾਮ ’ ਚਲਦੀਆਂ ਅਲੱਗ-ਅਲੱਗ ਦੁਕਾਨਾਂ ਵਰਗਾ ਕੁੱਝ ਵੀ ਬਚਦਾ ਨਹੀਂ।

ਧਰਮ ਦਾ ਸਿਖਰ ਹੈ ਅਦਵੈਤ

ਹਰ ਪਾਸੇ ਪਰਮਾਤਮਾ ਦੀ ਅਨੁਭੂਤੀ ਕਰਾਉਣ ਦੀ ਜੋ ਕਲਾ ਸਿਖਾਵੇ, ਉਹ ਧਰਮ! ਉਹੀ ਅਧਿਆਤਮ!

ਉਸ ਤੋਂ ਬਗੈਰ ਬਾਕੀ ਸਭ ਝੂਠ, ਧੋਖਾ! ਬਚਿਓ! ਵਕ਼ਤ ਰਹਿੰਦੇ ਜਾਗ ਪਉ-ਜੀਵਨ ਅਨੰਤ-ਅਨੰਤ-ਅਨੰਦ ਹੈ।

may aptly be called Sanyas in the real sense of the term. The science that breaks asunder this swoon, is the only religion, spirituality or meditation. The communities are not religion. That which sticks labels of Hindu, Sikh, Mussalman, Jain or Christian etc. is not religion. It is a humbug. Religion is an eye opener, a dispeller of unconsciousness. The ones whose eyes get opened, become conscious. For them the boundaries of nations, grip of communities and various shops flourishing in the name of religion lose all sum and substance.

Transcendence of duality is the Zenith of religion.

Religion or spirituality is that which cultivates in you the skill to feel the presence of God all around.

Rest everything is sham, falsehood. So Awake ! Arise ! before it is too late. Life is infinite - infinite bliss.

# ਪੜ੍ਹਾਈ

ਪੜ੍ਹਣਾ ਖੁਸ਼ੀ ਪ੍ਰਾਪਤ ਕਰਨ ਦਾ ਸਾਧਨ ਹੈ। ਜਿਸ ਦੀ ਅਲੰਕਾਰਿਕ ਕੀਮਤ ਹੈ ਅਤੇ ਇਸ ਨਾਲ ਵਿਅਕਤੀ ਦੀ ਸਮਰੱਥਤਾ ਦਾ ਪਤਾ ਲੱਗਦਾ ਹੈ। ਪੜ੍ਹਾਈ ਦਾ ਸਭ ਤੋਂ ਵੱਧ ਅਨੰਦ ਇਕ ਸੇਵਾ ਮੁਕਤ ਅਤੇ ਇਕਾਂਤ ਪਸੰਦ ਵਿਅਕਤੀ ਹੀ ਮਾਣ ਸਕਦਾ ਹੈ। ਇਸ ਦੀ ਅਲੰਕਾਰਿਕ ਕੀਮਤ ਹੀ ਆਦਮੀ ਨੂੰ ਇੱਕ ਚੰਗਾ ਬੁਲਾਰਾ ਬਣਾਉਂਦੀ ਹੈ ਅਤੇ ਇੱਕ ਪੜ੍ਹਿਆ ਲਿਖਿਆ ਵਿਅਕਤੀ ਹਰ ਕਿਸਮ ਦੇ ਵਪਾਰਕ ਮਾਮਲੇ ਅਸਾਨੀ ਨਾਲ ਨਜਿੱਠ ਲੈਂਦਾ ਹੈ।

ਸੁਭਾਵਿਕ ਤੌਰ ਤੇ ਜਿਹੜਾ ਵਿਅਕਤੀ ਆਪਣਾ ਵੱਧ ਤੋਂ ਵੱਧ ਸਮਾਂ ਪੜ੍ਹਨ ਵਿੱਚ ਗੁਜ਼ਾਰਦਾ ਹੈ ਉਹ ਆਲਸੀ ਹੋ ਜਾਂਦਾ ਹੈ ਜਾਂ ਫਿਰ ਆਪਣੇ ਗੱਲਬਾਤ ਵਿੱਚ ਆਪਣੇ ਫੋਕੇ ਘੁਮੰਡ ਨਾਲ ਗਿਆਨ ਦਾ ਪ੍ਰਦਰਸ਼ਨ ਕਰਦਾ ਹੈ। ਜੇ ਕਿਸੇ ਵਿਅਕਤੀ ਦਾ ਫੈਸਲਾ ਜਾਂ ਉਸ ਦੀ ਸੋਚਣੀ ਦਾ ਆਧਾਰ ਪੜ੍ਹਾਈ ਦੇ ਨਿਯਮਾਂ ਅਨੁਸਾਰ ਮੰਨ ਲਈ ਜਾਵੇ ਤਾਂ ਉਸ ਨੂੰ ਸਨਕੀ ਮੰਨਿਆ ਜਾਂਦਾ ਹੈ। ਦੂਜੇ ਪਾਸੇ ਪੜ੍ਹਾਈ ਮਨੁੱਖ ਨੂੰ ਪੂਰਨਤਾ ਹਾਸਲ ਕਰਵਾਉਣ ਵਿੱਚ ਕੁਦਰਤੀ ਰੂਪ ਨਾਲ ਸਮਰੱਥ ਬਣਾਉਂਦੀ ਹੈ, ਪਰ ਇਸ ਦੀ ਕੀਮਤ ਨੂੰ ਸਮਝਣ ਲਈ ਅਭਿਆਸ ਦੀ ਵੀ ਲੋੜ ਪੈਂਦੀ ਹੈ। ਕਿਤਾਬੀ ਗਿਆਨ ਕਦੇ-ਕਦੇ ਸਾਡਾ ਮਾਰਗ ਦਰਸ਼ਨ ਕਰਦਾ ਹੈ ਜਿਹੜਾ ਕਦੇ ਕਦੇ ਧੁੰਦਲਾ ਜਿਹਾ ਜਾਂ ਭਾਵ ਵਾਚੀ ਹੁੰਦਾ ਹੈ। ਹਾਸਲ ਕੀਤੇ ਹੋਇਆ ਕਿਤਾਬੀ ਗਿਆਨ ਦਾ ਤਾਂ ਹੀ ਫਾਇਦਾ ਹੈ ਜੇ ਇਸ ਵਿੱਚ ਮੁਹਾਰਤ ਲੈਣ ਲਈ

# OF STUDIES

STUDIES serve for delight, for ornament, and for ability. Their chief use for delight, is in privateness and retiring; for ornaments, is in discourse; and for ability, is in the judgement and disposition of business; for expert men can execute, and perhaps judge of particulars, one by one; but the general counsels, and the plots and marshalling of affairs, come best from those that are learned.

To spend too much time in studies, is sloth; to use them to much for ornament, is affectation; to make judgement wholly by their rules, is the humour of a scholar. They perfect nature, and are perfected by experience; for natural abilities are like natural plants, that need proyning by study; and studies themselves do give forth directions too much at large, except they be bounded in by experience. Crafty men condemn studies; simple men admire them; and wise men use them. For they teach not their own use; but that is a wisdom without them, and above them, won by observation.

ਤਜ਼ਰਬਾ ਹੋਵੇ, ਇਸ ਲਈ ਤਜ਼ਰਬਾ ਲੈਣਾ ਅਤਿ ਜ਼ਰੂਰੀ ਹੈ। ਚਲਾਕ ਮਨੁੱਖ ਪੜ੍ਹਾਈ ਨੂੰ ਪਹਿਚਾਣ ਨਹੀਂ ਦਿੰਦੇ, ਸਧਾਰਨ ਮਨ ਵਾਲੇ ਮਨੁੱਖ ਇਸ ਦੀ ਪ੍ਰਸੰਸਾ ਕਰਦੇ ਹਨ ਅਤੇ ਸਿਆਣੇ ਮਨੁੱਖ ਇਸ ਦੀ ਆਮ ਜ਼ਿੰਦਗੀ ਵਿੱਚ ਵਰਤੋਂ ਕਰਦੇ ਹਨ।

ਪੁਸਤਕਾਂ ਕੇਵਲ ਵਾਦ-ਵਿਵਾਦ ਕਰਨ ਸੰਬੰਧੀ ਜਾਂ ਵਿਸ਼ਵਾਸ ਕਰਨ ਸਬੰਧੀ ਜਾਂ ਵਾਰਤਾਲਾਪ ਲਈ ਸਮੱਗਰੀ ਮੁਹੱਈਆ ਕਰਵਾਉਣ ਲਈ ਨਹੀਂ ਪੜ੍ਹਣੀਆਂ ਚਾਹੀਦੀਆਂ ਬਲਕਿ ਉਹਨਾਂ ਦਾ ਅਸਲ ਮੁੱਲ ਜਾਨਣ ਅਤੇ ਵਿਚਾਰਨ ਲਈ ਪੜ੍ਹਣੀਆਂ ਜ਼ਰੂਰੀ ਹਨ।

ਕਈ ਪੁਸਤਕਾਂ ਹਿੱਸਿਆਂ ਵਿੱਚ, ਤੇਜੀ ਨਾਲ ਅਤੇ ਜਲਦੀ ਅਤੇ ਕੁਝ ਅਜਿਹੀਆਂ ਕਿਤਾਬਾਂ ਹਨ, ਜਿਹੜੀਆਂ ਬਹੁਤ ਬਾਰੀਕੀ ਨਾਲ ਅਤੇ ਪੂਰੀ ਡੂੰਘਾਈ ਵਿੱਚ ਪੜ੍ਹੀਆਂ ਜਾਂਦੀਆਂ ਹਨ। ਕਿਤਾਬਾਂ ਦੇ ਮਾਮਲੇ ਵਿੱਚ ਅਸੀਂ ਇਹ ਕਿਸੇ ਤੋਂ ਪੜ੍ਹਵਾ ਕੇ ਜਾਂ ਉਸ ਦਾ ਸਾਰ ਸੁਣ ਕੇ ਅੰਦਾਜ਼ਾ ਲਗਾ ਸਕਦੇ ਹਾਂ ਕਿ ਇਹਨਾਂ ਵਿੱਚ ਕੀ ਲੁਕਿਆ ਹੈ ਪਰੰਤੂ ਇਹ ਤਰੀਕਾ ਸਿਰਫ ਘਟੀਆ ਕਿਸਮ ਦੀਆਂ ਕਿਤਾਬਾਂ ਤੇ ਲਾਗੂ ਹੁੰਦਾ ਹੈ। ਕਿਸੇ ਵੀ ਲੇਖਣੀ ਦੇ ਸਾਰ ਨਾਲ ਕੋਈ ਵੀ ਗਿਆਨੀ ਵਿਅਕਤੀ ਨੂੰ ਆਤਮਿਕ ਸੰਤੁਸ਼ਟਤਾ ਨਹੀਂ ਮਿਲਦੀ। ਵੱਖ-ਵੱਖ ਕਿਸਮ ਦੀਆਂ ਕਿਤਾਬਾਂ ਪਾਠਕਾਂ ਤੇ ਵੱਖੋ-ਵੱਖਰੇ ਤਰੀਕਿਆਂ ਨਾਲ ਪ੍ਰਭਾਵ ਪਾਉਂਦੀਆਂ ਹਨ।

ਇਤਿਹਾਸ ਵਿਅਕਤੀ ਨੂੰ ਸਿਆਣਾ, ਕਵਿਤਾ

Read no to contradict and confute, nor to believe and take for granted, not to find talk and discourse, but to weigh consider. Some books are to be tasted, others to be swallowed, and some few to be chewed and digested. That is, some books are to be read only in parts; others to be read, but not curiously; and some few to be read wholly, and with diligence and attention. Some books also may be read by deputy, and attention made of them by others; but that would be only in the less distilled books are, like common distilled waters, flashy things.

Readings maketh a full man; conference a ready man; and writing an exact man; and, therefore, if a man write little, he had need have a great memory; if he read little, he had need have much cunning, to seem to known that he doth not.

Histories make men wise; poets witty; the mathematics subtle; natural philosophy deep; moral, grave; logic and rhetoric, able to contend; Abeunt studies in mores; nay, there is not stone or impediment in the wit, but may be wrought out by fit studies, like as diseases of the body may have

ਕਾਲਪਨਿਕ ਅਤੇ ਸੋਚਣ ਵਾਲਾ, ਗਣਿਤ ਚੁਸਤ ਅਤੇ ਚਲਾਕ, ਦਰਸ਼ਨ ਸ਼ਾਸਤਰ ਡੂੰਘੇ ਸੋਚ ਵਿਚਾਰ ਵਾਲਾ, ਤਰਕ ਸ਼ਕਤੀ ਭਾਸ਼ਣ ਕਲਾ ਦੀਆਂ ਸ਼ਕਤੀਆਂ ਨਾਲ ਮਾਹਰ ਬਣਾਉਂਦੀਆਂ ਹਨ। ਬਹੁਤੇ ਮਾਨਸਿਕ ਵਿਕਾਰ ਢੁਕਵੀਂ ਪੜ੍ਹਾਈ ਨਾਲ ਦੂਰ ਕੀਤੇ ਜਾ ਸਕਦੇ ਹਨ। ਜਿਸ ਤਰ੍ਹਾਂ ਸਰੀਰਿਕ ਨੁਕਸ ਕੁਸਰਤ ਕਰਕੇ ਦੂਰ ਕੀਤੇ ਜਾਂਦੇ ਹਨ। ਜੇ ਕਿਸੇ ਇਨਸਾਨ ਦਾ ਮਨ ਭਟਕਦਾ ਰਹਿੰਦਾ ਹੈ ਤਾਂ ਉਸ ਨੂੰ ਗਣਿਤ ਪੜ੍ਹਨਾ ਚਾਹੀਦਾ ਹੈ।

ਜੇ ਕਿਸੇ ਵਿਅਕਤੀ ਨੂੰ ਭਲੇ, ਬੁਰੇ ਵਿੱਚ ਅੰਤਰ ਨਾ ਪਤਾ ਲੱਗੇ ਤਾਂ ਉਸ ਨੂੰ ਮੱਧਕਾਲੀਨ ਦੇ ਦਾਰਸ਼ਨਿਕਾਂ ਦੀਆਂ ਲੇਖਣੀਆਂ ਪੜ੍ਹਣੀਆਂ ਚਾਹੀਦੀਆਂ ਹਨ। ਸਮੇਂ-ਸਮੇਂ ਜੇ ਇੰਨ ਬਿੰਨ ਕੋਈ ਵਿਸ਼ਾ ਨਾ ਸਮਝ ਆਵੇ ਤਾਂ ਉਸ ਨੂੰ ਵਕੀਲਾਂ ਦੇ ਮੁਕੱਦਮੇ ਬਾਰੇ ਪੜ੍ਹਨਾ ਚਾਹੀਦਾ ਹੈ।

appropriate exercises: bowling is good for the stones and reins, shooting for the lungs and breast, gentle walking for the stomach, riding for the head, and the like; so, if a man's wits be wandering, let him study the mathematics; for in demonstrations, if his wit be called away never so little, he must being again; if his wit be not apt to distinguish or find differ again, let him study the schoolmen, for they are cymini sectors.

If he be not apt to beat over matters, and to call upon one thing to prove and illustrate another, let him study the lawyers cases. So every defect of the mind may have a special receipt.

## ਸਿਹਤ ਵਾਸਤੇ

ਜੀਵਨ ਦਾ ਪੂਰਾ-ਪੂਰਾ ਲੁਤਫ ਉਠਾਉਣ ਵਾਸਤੇ ਤੰਦਰੁਸਤੀ ਨੂੰ ਆਖਰੀ ਸਾਹ ਤੀਕ ਨਿਭਾਉਣਾ ਅਤੀ ਜ਼ਰੂਰੀ ਹੈ। ਇੱਕ ਤੰਦਰੁਸਤੀ-ਸੌ ਨਿਆਮਤਾਂ! ਤੰਦਰੁਸਤੀ ਇੱਕ ਅਣਮੋਲ ਗਹਿਣਾ ਹੈ। ਸਹੀ ਅਰਥਾਂ ਵਿੱਚ ਇੱਕ ਰਿਸ਼ਟ-ਪੁਸ਼ਟ ਅਤੇ ਤੰਦਰੁਸਤ ਵਿਅਕਤੀ ਦਾ ਇਹ ਵਿਚਾਰ "ਗਹਿਨੋਂ ਕੀ ਮੁਝਕੋ ਜ਼ਰੂਰਤ ਨਹੀਂ ਹੈ। ਗਹਿਨੋਂ ਕੋ ਸ਼ਾਇਦ ਜ਼ਰੂਰਤ ਹੈ ਮੇਰੀ।" ਬਿਲਕੁੱਲ ਸਹੀ ਹਨ। ਤੰਦਰੁਸਤ ਸਰੀਰ ਉੱਪਰ ਪਹਿਨੇ ਜਾਣ, ਵਿੱਚ ਕਪੜੇ ਅਤੇ ਗਹਿਣੇ ਵੀ ਫਖ਼ਰ ਮਹਿਸੂਸ ਕਰਦੇ ਹਨ। ਪਰ ਅਗਰ ਸਰੀਰ ਤੰਦਰੁਸਤ ਨਹੀਂ ਤਾਂ ਇਹ ਗਹਿਣੇ ਤੇ ਕੱਪੜੇ ਬਿਲਕੁੱਲ ਨਹੀਂ ਫੱਬਦੇ। ਬੜੇ ਦੁੱਖ ਦੀ ਗੱਲ ਹੈ ਕਿ ਸਾਡਾ ਸਾਰਾ ਜੋਰ ਹਾਰ-ਸ਼ਿੰਗਾਰ ਅਤੇ ਸਜਣ-ਸੰਵਾਰਨ ਵਿੱਚ ਹੀ ਲੱਗੀ ਜਾ ਰਿਹਾ ਹੈ। ਤੰਦਰੁਸਤੀ ਵਾਸਤੇ ਅਸੀਂ ਕੋਈ ਵਿਸ਼ੇਸ਼ ਉੱਦਮ ਨਹੀਂ ਕਰਦੇ। ਹਾਂ ਇੰਨ੍ਹਾਂ ਜ਼ਰੂਰ ਕਰਦੇ ਹਾਂ ਕਿ ਪੈਸੇ ਖਰਚ ਕੇ, ਡਾਕਟਰਾਂ, ਹਕੀਮਾਂ, ਸਾਧਾਂ ਸੰਤਾਂ ਅਤੇ ਚੇਲੇ ਚਾਟੜਿਆਂ ਤੋਂ ਤੰਦਰੁਸਤੀ ਦੀ ਭਾਲ ਵਿੱਚ ਭਟਕਦੇ ਰਹਿੰਦੇ ਹਾਂ।

ਡਾਕਟਰੀ ਬਿਮਾਰੀਆਂ ਅਤੇ ਇਲਾਜ ਨੂੰ ਲਾਂਭੇ ਰੱਖ ਕੇ ਤੰਦਰੁਸਤੀ ਦਾ ਮੁੱਖ ਆਧਾਰ ਕਸਰਤ ਹੈ ਜੋ ਬਗੈਰ ਪੈਸਾ ਖਰਚੇ ਹੀ ਕੀਤੀ ਜਾ ਸਕਦੀ ਹੈ। ਉਹ ਵੀ ਘਰ ਵਿੱਚ ਹੀ-ਬਗੈਰ ਕਿਸੇ ਖਾਸ ਸਾਧਨ ਤੋਂ....!

## FOR HEALTH

To enjoy life to the best advantage, we should keep ourselves fit till the last breath. In reality health is the most invaluable gift of nature. A healthy body looks beautiful even without any external decoration. No jewels or expensive garments can make an unhealthy body look beautiful. But unfortunately our attention is focused mainly on cosmetic decoration and we little care for keeping fit. Of course we waste a lot of energy in search of health by going to the doctors, quacks and hypocrites masquerading as saints.

Setting aside medical treatment, exercise is the main basis of health and it costs nothing. It can be taken at home without any source, without anybody's help. Answers to the queries like: How to take exercise?

ਬਗੈਰ ਕਿਸੇ ਦੂਸਰੇ ਵਿਅਕਤੀ ਦੀ ਮਦਦ ਤੋਂ-! ਕਸਰਤ ਕਿਵੇਂ ਕਰਨੀ ਚਾਹੀਦੀ ਹੈ? ਕਿਉਂ ਕਰਨੀ ਚਾਹੀਦੀ ਹੈ? ਜਾਂ ਇਸ ਦੇ ਕੀ ਲਾਭ ਹਨ? ਵਰਗੇ ਸਾਰੇ ਸਵਾਲਾਂ ਦਾ ਇੱਕੋ ਇੱਕ ਜਵਾਬ ਹੈ ਕਿ - ਕਿਸੇ ਮਾਹਰ ਡਾਕਟਰ ਦੀ ਸਲਾਹ ਲੈ ਕੇ ਬਗੈਰ ਹੁੜਮਾਰ ਕਰਿਆਂ...ਸਰੀਰ ਦੇ ਸਾਰੇ ਅੰਗਾਂ, ਜੋੜਾਂ ਅਤੇ ਹੋਰ ਅੰਦਰੂਨੀ ਤੇ ਬਾਹਰੀ ਸਿਸਟਮ ਨੂੰ ਉਸਦੀ ਸਮਰੱਥਾ ਮੁਤਾਬਿਕ ਹਿਲਾਉਣਾ-ਡੁਲਾਉਣਾ ਅਤੇ ਪੂਰੀ ਤਰ੍ਹਾਂ ਰਵਾਂ ਕਰਕੇ ਰੱਖਣਾ, ਕਸਰਤ ਦੀ ਅਰੰਭਿਕ ਪਰਿਭਾਸ਼ਾ ਹੈ। ਇਹ ਇਸ ਕਰਕੇ ਜ਼ਰੂਰੀ ਹੈ ਕਿ ਆਉਣ ਵਾਲੇ ਸਮੇਂ ਵਿੱਚ, ਗੋਡੇ, ਕਮਰ, ਹਾਰਟ ਅਤੇ ਅੱਜ ਤੀਕ ਫੜੀਆਂ ਜਾ ਚੁੱਕੀਆਂ ਸਾਰੀਆਂ ਹੀ ਬਿਮਾਰੀਆਂ ਤੋਂ ਬਚਿਆ ਜਾ ਸਕੇ ਅਤੇ ਤੰਦਰੁਸਤੀ ਦਾ ਲੰਬੇ ਤੋਂ ਲੰਮਾ ਸਾਥ ਮਾਣਿਆ ਜਾ ਸਕੇ। ਸਰੀਰ ਦੇ ਸਾਰੇ ਹੀ ਜੋੜਾਂ ਅਤੇ ਅੰਗਾਂ-ਪੁਰਜਿਆਂ ਨੂੰ ਉਹਨਾਂ ਦੀ ਕਾਰਜ-ਸਮਰੱਥਾ ਮੁਤਾਬਿਕ ਲਗਾਤਾਰ ਵਰਤਦੇ ਰਹੋ, ਤਾਂ ਕੇ ਜੰਗਾਲ ਲੱਗ ਕੇ ਇਹ ਜਾਮ ਨਾ ਹੋ ਜਾਣ। ਜੋੜਾਂ-ਮਣਕਿਆਂ ਨੂੰ ਉਹਨਾਂ ਦੀ ਮੁੜਨ ਸਮਰੱਥਾ ਤੀਕ ਹਿਲਾਉਂਦੇ-ਡੁਲਾਉਂਦੇ ਤੇ ਮੋੜਦੇ ਰਹੋ। ਖਾਣ-ਪੀਣ ਵਿੱਚ ਲੋੜੀਂਦਾ ਸੁਧਾਰ ਕਰੋ। ਸਮੇਂ ਦੀ ਘਾਟ...ਗਲਤ ਬਹਾਨਾ ਹੈ। ਆਓ ਤੰਦਰੁਸਤ ਰਹਿਣ ਵਾਸਤੇ ਸਰੀਰਕ ਅਤੇ ਮਾਨਸਿਕ ਕਸਰਤ ਵਿੱਚ ਜੁਟੀਏ!

Why to take exercise? What are its advantages etc. should be sought from an expert doctor or a specialist coach. Moving all limbs of the body according to their capacity of movement and keep them moving smoothly is the rudimentary definition of exercise. Therefore it is necessary to avoid the foreseeable diseases like arthritis, cardiac disorders etc. and enjoy health for a very long time in life.

Keep using all the joints and organs of your body to the best of their capacity so that they are not rusted or jammed. Keep moving the joints and vertebrae of your body as much as you can. Improve your food habits. Lack of time is no excuse. Come, let us engage ourselves in physical and mental exercise to keep fit.

# PRACTICE / ਅਭਿਆਸ

**ਅਭਿਆਸ-੧ ਮੁਕਤਾ**

-ਮੁਕਤਾ ਅੱਖਰ ਲਿਖਣ ਦਾ ਅਭਿਆਸ ਕਰੋ:-

| | | | | | |
|---|---|---|---|---|---|
| -ਕਰ | ਘਰ | ਨਰ | ਤਰ | ਸਰ | ਡਰ |
| -ਸਰਦ | ਗਰਦ | ਨਕਦ | ਰਸਦ | ਵਕਤ | ਸਖਤ |
| -ਦਰਸ਼ਨ | ਗਰਦਨ | ਸਰਦਲ | ਸ਼ਲਗਮ | ਮਲਮਲ | ਖਟਮਲ |

-ਨੋਟ:- ਆਪਣੇ ਕੋਲੋ ਕਾਪੀ ਵਿਚ ਦੋ-ਅੱਖਰੀ, ਤਿੰਨ-ਅੱਖਰੀ ਅਤੇ ਚਾਰ-ਅੱਖਰੀ ਸ਼ਬਦ ਲਿੱਖੋਂ।

**ਅਭਿਆਸ-੨ " ਾ " ਕੰਨਾ**

| | | | | | |
|---|---|---|---|---|---|
| -ਕਾਰ | ਨਾਰ | ਤਾਰ | ਡਾਲ | ਦਾਲ | ਜਾਲ |
| -ਕਾਲਾ | ਜਾਲਾ | ਨਾਲਾ | ਮਾਲਾ | ਪਾਪਾ | ਮਾਮਾ |
| -ਕਾਤਰ | ਖਾਤਰ | ਦਾਤਰ | ਪਾਤਰ | | |
| -ਸਰਦਾਰ | ਕਰਤਾਰ | ਦਸਤਾਰ | ਪਕਵਾਨ | | |

-ਨੋਟ:- ਕੰਨਾ ਦੀ ਵਰਤੋਂ ਕਰਦੇ ਹੋਏ ਸ਼ਬਦ ਲਿਖੋ।

**ਅਭਿਆਸ-੩ " ਿ " ਸਿਹਾਰੀ**

| | | | | |
|---|---|---|---|---|
| -ਸਿਰ | ਦਿੱਲ | ਮਿਲ | ਹਿਲ | ਤਿਲ |
| -ਹਿਰਨ | ਫਿਕਰ | ਮਿੱਤਰ | ਕਿਰਤ | ਸਿਹਤ |
| -ਕਿਸਮਤ | ਹਿਕਮਤ | ਦਿਲਕਸ਼ | ਫਿਤਰਤ | ਮਿਹਨਤ |

-ਨੋਟ:-ਸਿਹਾਰੀ ਦੀ ਵਰਤੋਂ ਕਰਕੇ ਸ਼ਬਦ ਲਿਖੋ।

**ਅਭਿਆਸ-੪ " ੀ " ਬਿਹਾਰੀ**

| | | | | |
|---|---|---|---|---|
| -ਖੀਰ | ਪੀਰ | ਲੀਰ | ਵੀਰ | ਨੀਰ |
| -ਸ਼ੀਸ਼ੀ | ਲੀਚੀ | ਦੀਦੀ | ਪੀਪੀ | ਚੀਚੀ |
| -ਕੀਮਤ | ਸੀਮਤ | ਨੀਕਰ | ਬੀਕਰ | ਜੀਵਨ |
| -ਕਮੀਜ | ਫਕੀਰ | ਸਰੀਰ | ਲਕੀਰ | ਸ਼ਤੀਰ |
| -ਸਖਤੀ | ਤਖਤੀ | ਸਰਦੀ | ਗਰਮੀ | ਨਰਮੀ |
| -ਕੀਰਤਨ | ਵਸੀਅਤ | ਤਸਵੀਰ | ਦਰਸ਼ਨੀ | ਚਮਕੀਲੀ |

-ਨੋਟ:-ਬਿਹਾਰੀ ਦੀ ਵਰਤੋਂ ਕਰਕੇ ਸ਼ਬਦ ਲਿਖੋ।

ਅਭਿਆਸ:੫ " ੁ " ਔਂਕੜ

| | | | | |
|---|---|---|---|---|
| -ਪੁੱਲ | ਸੁੱਖ | ਦੁੱਖ | ਗੁਰ | ਬੁੱਤ |
| -ਰੁਮਾਲ | ਗੁਲਾਬ | ਜੁਰਾਬ | ਕੁਕੜ | ਸੁਕੜ |
| -ਕੁਦਰਤ | ਦੁਸ਼ਮਣ | ਹਕੂਮਤ | ਸਦਗੁਣ | ਬੁਲਬੁਲ |

-ਨੋਟ:-ਔਂਕੜ ਦੀ ਵਰਤੋਂ ਕਰਕੇ ਸ਼ਬਦ ਲਿਖੋ।

ਅਭਿਆਸ:੬ " ੂ " ਦੁਲੈਂਕੜ

| | | | | |
|---|---|---|---|---|
| -ਹੂਰ | ਨੂਰ | ਸੂਰ | ਦੂਰ | ਲੂਣ |
| -ਮੂਰਤ | ਸੂਰਤ | ਸਕੂਲ | ਸਬੂਤ | ਸਰੂਪ |
| -ਮਜਬੂਤ | ਤਰਬੂਜ | ਦਸਤੂਰ | ਭਰਪੂਰ | ਮਜਬੂਰ |
| -ਮਜਦੂਰ | ਅਮਰੂਦ | ਕਬੂਤਰ | | |

-ਨੋਟ:-ਦੁਲੈਂਕੜ ਦੀ ਵਰਤੋਂ ਕਰਕੇ ਸ਼ਬਦ ਲਿਖੋ।

ਅਭਿਆਸ:੭ " ੇ " ਲਾਂ

| | | | | |
|---|---|---|---|---|
| -ਰੇਲ | ਖੇਲ | ਬੇਰ | ਰੇਤ | ਖੇਤ |
| -ਤੇਰੇ | ਮੇਰ | ਪੇੜੇ | ਕੇਲੇ | ਲੇਲੇ |
| -ਸਵੇਰ | ਹਨੇਰ | ਦਲੇਰ | ਬਟੇਰ | ਬਰੇਕ |
| -ਤੜਕੇ | ਲੜਕੇ | ਝਰਨੇ | ਹਨੇਰੇ | ਸਵੇਰੇ |
| -ਪਰਦੇਸ | ਦਰਵੇਸ਼ | ਉਪਦੇਸ਼ | ਸਿਰਲੇਖ | ਠੇਕੇਦਾਰ |

-ਨੋਟ:- ਲਾਂ ਦੀ ਵਰਤੋਂ ਕਰਕੇ ਸ਼ਬਦ ਲਿਖੋ।

ਅਭਿਆਸ:੮ " ੈ " ਦੁਲਾਵਾਂ

| | | | | |
|---|---|---|---|---|
| -ਪੈਰ | ਸੈਰ | ਗੈਰ | ਵੈਰ | ਮੈਲ |
| -ਐਨਕ | ਪੈਦਲ | ਬੈਠਕ | ਜੈਕਟ | ਬੈਗਣ |
| -ਟੈਨਿਸ | ਨੈਤਿਕ | ਸੈਨਿਕ | ਪੈਰਿਸ | |
| -ਅਪਰੈਲ | ਕਰਨੈਲ | ਜਰਨੈਲ | ਨਿਰਵੈਰ | |

-ਨੋਟ:-ਦੋਲਾਵ ਦੀ ਵਰਤੋਂ ਕਰਕੇ ਸ਼ਬਦ ਲਿਖੋ।

ਅਭਿਆਸ:-੧੦ " ੋ " "ਹੋੜਾ"

| | | | |
|---|---|---|---|
| -ਲੋਕ | ਗੋਲ | ਡੋਲ | ਰੋਲ |
| -ਗਲੋਬ | ਸਲੋਕ | ਨਿਚੋੜ | ਨਿਰੋਲ |
| -ਖਰਗੋਸ਼ | ਪੜਚੋਲ | ਪਰਲੋਕ | ਹਥਗੋਲਾ |

-ਨੋਟ:- ਹੋੜਾ ਦੀ ਵਰਤੋਂ ਕਰਕੇ ਸ਼ਬਦ ਲਿਖੋ।

ਅਭਿਆਸ:-੧੧ " ੌ " ਕਨੌੜਾ

| | | | |
|---|---|---|---|
| -ਚੌਲ | ਪੌਣ | ਦੌੜ | ਫੌਜ |
| -ਘੌੜਾ | ਚੌੜਾ | ਔਖਾ | ਸੌਖਾ |
| -ਪਕੌੜਾ | ਹਥੌੜਾ | ਮਕੌੜਾ | ਭਗੌੜਾ |
| -ਪਸਤੌਲ | ਗੁਲਮੌਰ | ਬੰਗਲੌਰ | ਸਿਰਮੌਰ |

-ਨੋਟ:-ਕਨੌੜਾ ਦੀ ਵਰਤੋਂ ਕਰਕੇ ਸ਼ਬਦ ਲਿਖੋ।

ਅਭਿਆਸ:-੧੨ " ੱ " ਅਧਕ

| | | | |
|---|---|---|---|
| -ਹੱਥ | ਸੱਪ | ਨੱਥ | ਕੱਪ |
| -ਪੱਤਰ | ਪੱਥਰ | ਟੱਕਰ | ਮੱਛਰ |
| -ਹੱਥਣੀ | ਸੱਪਣੀ | ਬੱਕਰੀ | ਨੱਥਨੀ |
| -ਦਰੱਖਤ | ਸਰਬੱਤ | ਨਿਰਪੱਖ | ਸਕੱਤਰ |

-ਨੋਟ:-ਅਧਕ ਦੀ ਵਰਤੋਂ ਕਰਕੇ ਸ਼ਬਦ ਲਿਖੋ।

ਅਭਿਆਸ:-੧੩ " ੰ " ਟਿਪੀ

| | | | | |
|---|---|---|---|---|
| -ਕੰਨ | ਗੰਨ | ਰੰਨ | ਚੰਨ | ਬੰਨ |
| -ਬੰਧਨ | ਲੰਗਰ | ਬੰਦਰ | ਸੰਕਟ | ਜੰਤਰ |
| -ਦਸਵੰਦ | ਸਰਪੰਚ | ਸਰਬੰਸ | ਸੰਕਲਪ | |

-ਨੋਟ:-ਟਿਪੀ ਦੀ ਵਰਤੋਂ ਕਰਕੇ ਸ਼ਬਦ ਲਿਖੋ।

ਅਭਿਆਸ: ੧੪ ਮਾਤਰਾਵਾਂ ਦੀ ਵਰਤੋਂ

| | | | | |
|---|---|---|---|---|
| -ਤਾਰ | ਤਾਰਾ | ਤਾਰੇ | ਤਾਰੂ | ਤਾਰੀ |
| -ਲਾਲ | ਲਾਲਾ | ਲਾਲੇ | ਲਾਲੂ | ਲਾਲੀ |

| | | | | |
|---|---|---|---|---|
| -ਪਾਲ | ਪਾਲਾ | ਪਾਲੇ | ਪਾਲੂ | ਪਾਲੀ |
| -ਬਾਲ | ਬਾਲਾ | ਬਾਲੇ | ਬਾਲੂ | ਬਾਲੀ |
| -ਨਾਲ | ਨਾਲਾ | ਨਾਲੇ | ਨਾਲੂ | ਨਾਲੀ |

## ਅਭਿਆਸ: ੧੫ ਮਾਤਰਾਵਾਂ ਦੀ ਵਰਤੋਂ

| | | | |
|---|---|---|---|
| -ਗੁਣ ਗੁਣੀ | ਬੁਣ ਬੁਣਤੀ | ਸੁਣ ਸੁਣਾਈ | ਚੁਨ ਚੁਨਾਈ |
| -ਸਰਦ ਸਰਦੀ | ਨਮਕ ਨਮਕੀਨ | ਚੁੰਬਕ ਚੁੰਬਕੀ | ਦੂਰ ਦੂਰਬੀਨ |
| -ਕਲਮ ਕਲਮੀ | ਨਰਮ ਨਰਮੀ | ਗਰਮ ਗਰਮੀ | ਸਰਦ ਸਰਦੀ |
| -ਬਲ ਬਲਵਾਨ | ਜਲ ਜਲਵਾਯੂ | ਦਰ ਦਰਸ਼ਨ | ਨਮਕ ਨਮਕੀਨ |

## ਅਭਿਆਸ:੧੬ ਪੰਜਾਬੀ ਸ਼ਬਦਾਂ ਵਿੱਚ ਰਿਸ਼ਤਿਆਂ ਦੀ ਪੇਸ਼ਕਾਰੀ।

| | | | | |
|---|---|---|---|---|
| -ਮਾਤਾ | ਮਾਮਾ | ਮਾਮੀ | ਮਾਸੀ | ਮਾਸੜ |
| -ਬੇਟਾ | ਬਾਬਾ | ਬੇਟੀ | ਬੇਬੇ | ਬੀਬਾ |
| -ਚਾਚਾ | ਚਾਚੇ | ਚਚੇਰਾ | ਚਾਚੀ | ਚਾਚੀਆਂ |
| -ਭੈਣ | ਭਾਈ | ਬਾਈ | ਤਾਇਆ | ਤਾਈ |
| -ਕਾਕਾ | ਕਾਕੀ | ਕਾਕੀਆਂ | ਕਾਕੇ | ਕਾਕੇਆਂ |
| -ਮਾਮਾ | ਮਾਮੇ | ਮਾਮੀਆਂ | ਭੂਆ | ਫੁੱਫੜ |

## ਅਭਿਆਸ:੧੭ ਅੱਖਰ ਦੀ ਵਰਤੋਂ ਨਾਲ ਬਣਨ ਵਾਲੇ ਸ਼ਬਦ।

| | | | | |
|---|---|---|---|---|
| -ਕਾ | ਕਾਲਾ | ਕਾਲੀ | ਕਾਲੇ | ਕਾਲੀਨ |
| -ਗਾ | ਗੇਂਦ | ਗੈਰ | ਗੈਰਤ | ਗੈਰਹਾਜਰ |
| -ਛਾ | ਛੱਪੜ | ਛਿਲੜ | ਛਿਪਕਲੀ | ਛਿਲਤਰ |
| -ਨਾ | ਨਾਲਾ | ਨਾਨਕ | ਨਾਨਕਾ | ਨੇੜਲਾ |
| -ਲਾ | ਲਾਲਾ | ਲਾਟੂ | ਲਲਾਰੀ | ਲਾਲਟੈਨ |

## ਅਭਿਆਸ:੧੮ ਅੱਖਰ ਨਾਲ ਸਵਰਾਂ ਦੀ ਵਰਤੋਂ।

| | | | | | | | |
|---|---|---|---|---|---|---|---|
| -ਸ | ਸਾਗ | ਸੁਰ | ਸੂਰ | ਸਿਰ | ਸਰੀਰ | ਸੱਪ | ਸੰਤ |
| -ਰ | ਰਾਗ | ਰੁੱਤ | ਰੂਪ | ਰਿਣ | ਰਸੀਦ | ਰੱਬ | ਰੰਕ |
| -ਗ | ਗਾਲ | ਗੁੜ | ਗੂੜ | ਗਿੱਦ | ਗਰੀਬ | ਗੱਪ | ਗੰਦ |
| -ਪ | ਪਾਲ | ਪੁੱਲ | ਪੂਰ | ਪਿੱਸੂ | ਪਸੀਨਾ | ਪੱਬ | ਪੰਛੀ |
| -ਤ | ਤਾਲ | ਤੁੱਰ | ਤੂਲ | ਤਿਲ | ਤਰੀਕ | ਤੱਤੀ | ਤੰਦਰੁਸਤ |
| -ਨ | ਨਾਲ | ਨੁੱਕਰ | ਨੂਰ | ਨਿਰਣਾ | ਨਸੀਹਤ | ਨੱਥ | ਨੰਬਰ |